੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਸ਼ਹੀਦਾਂ ਪ੍ਰਤੀ ਆਸਥਾਵਾਨ ਮਰਦੇ-ਮੈਦਾਨ

# ਸ੍ਰ. ਬੇਅੰਤ ਸਿੰਘ



ਪ੍ਰਕਾਸ਼ਕ
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ (ਪੰਜਾਬ)

**ਕੌਣ** ਜਾਣਦਾ ਸੀ ਕਿ ਸ਼ਹੀਦਾਂ ਪ੍ਰਤੀ ਆਸਥਾ ਰੱਖਣ ਵਾਲੇ, ਪੰਜਾਬ ਦੇ ਲੋਕਾਂ ਨੂੰ ਅਮਨ, ਸ਼ਾਂਤੀ ਅਤੇ ਪ੍ਰਗਤੀ ਦੇ ਮਾਰਗ ਤੇ ਲੈ ਜਾਣ ਵਾਲੇ ਪੰਜਾਬ ਦੇ ਮੁੱਖ ਮੰਤਰੀ ਸ੍ਰ. ਬੇਅੰਤ ਸਿੰਘ ਆਪ ਵੀ ਸ਼ਹਾਦਤ ਪ੍ਰਾਪਤ ਕਰ ਜਾਣਗੇ।

ਸ੍ਰ. ਬੇਅੰਤ ਸਿੰਘ ਨੇ ਪੰਜਾਬ ਦੀ ਵਾਗਡੋਰ ਉਸ ਸਮੇਂ ਸੰਭਾਲੀ ਜਦੋਂ ਉੱਥੋਂ ਦੇ ਦਿਨ ਵੀ ਰਾਤਾਂ ਨਾਲੋਂ ਕਾਲੇ ਸਨ। ਕੋਈ ਪਤਾ ਨਹੀਂ ਸੀ ਲੱਗਦਾ ਕਿ ਕਦੋਂ ਕਿਸ ਘਰ ਵਿੱਚ ਸੱਥਰ ਵਿਛ ਜਾਣਾ ਹੈ। ਕਿਸ ਮਕਾਨ, ਖੇਤ, ਗਲੀ ਜਾਂ ਸੜਕ ਨੇ ਮਨੁੱਖੀ ਲਹੂ ਨਾਲ ਰੰਗੇ ਜਾਣਾ ਹੈ। ਸਤਿਗੁਰੂ ਨਾਨਕ ਦੇਵ ਦੀ ਧਰਤੀ ਨੇ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਵਲੋਂ ਪਿੱਠ ਮੋੜ ਲੈਣੀ ਹੈ। ਸ੍ਰ. ਬੇਅੰਤ ਸਿੰਘ ਨੇ ਫਰਵਰੀ ੧੯੯੨ ਵਿੱਚ ਮੁੱਖ ਮੰਤਰੀ ਦੇ ਅਹੁਦੇ ਦੀ ਸਹੁੰ ਚੁੱਕੀ, ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹਨਾਂ ਨੂੰ ਅਕਾਲ ਪੁਰਖ ਬਲ ਬਖ਼ਸ਼ੇ ਤਾਂ ਕਿ ਪੰਜਾਬ ਦੇ ਦਿਨ ਹੀ ਨਹੀਂ ਰਾਤਾਂ ਵੀ ਰਾਂਗਲੀਆਂ ਕਰ ਸੱਕਣ। ਉਹਨਾਂ ਨੂੰ ਇਸ ਦਾ ਭਾਵੇਂ ਕੋਈ ਮੁੱਲ ਦੇਣਾ ਪਵੇ।

ਪੰਜਾਬ ਦੇ ਲੋਕਾਂ ਨੇ ਉਹਨੂੰ ਇਸ ਤੋਂ ਪਹਿਲਾਂ ਚਾਰਵਾਰੀ ਵਿਧਾਨ ਸਭਾ ਵਿੱਚ ਭੇਜਿਆ ਸੀ। ੧੯੬੯, ੭੨, ੭੭ ਤੇ ੮੦ ਵਿੱਚ ਇਹ ਮਾਣ ਹਲਕਾ ਪਾਇਲ ਦੇ ਵੋਟਰਾਂ ਨੂੰ ਮਿਲਿਆ ਅਤੇ ੧੯੯੨ ਵਿੱਚ ਜਲੰਧਰ ਛਾਉਣੀ ਨੇ ਉਹਨਾਂ ਨੂੰ ਜਿਤਾਇਆ ਸੀ। ਸ੍ਰ. ਬੇਅੰਤ ਸਿੰਘ ਤਾਂ ੧੯੭੭ ਵਿੱਚ ਕਾਂਗਰਸ ਵਿਰੋਧੀ ਹਵਾ ਦੇ ਬਾਵਜੂਦ ਜਿੱਤੇ ਸਨ।

ਮੁੱਖ ਮੰਤਰੀ ਬਣਨ ਤੋਂ ਪਿਛੋਂ ਪੰਜਾਬ ਦੇ ਹਾਲਾਤ ਨੂੰ ਆਮ ਵਰਗੇ ਕਰਨ ਅਤੇ ਪੰਜਾਬ ਵਿੱਚ ਲੋਕਤੰਤਰ ਨੂੰ ਬਹਾਲ ਕਰਨ ਲਈ ਇਕਾਗਰਚਿੱਤ ਹੋ ਕੇ ਯਤਨਸ਼ੀਲ ਹੁੰਦਿਆਂ ਉਹਨਾਂ ਦੇ ਧਿਆਨ ਵਿੱਚ ਇਹ ਵੀ ਗੱਲ ਆਈ ਕਿ ਕੁਝ ਕੌਮੀ ਸ਼ਹੀਦ ਆਪਣਾ ਹੱਕੀ ਮਾਣ ਸਨਮਾਨ ਪ੍ਰਾਪਤ ਨਹੀਂ ਕਰ ਸਕੇ। ਉਹਨਾਂ ਸ਼ਹੀਦਾਂ ਨੇ ਹਿੰਦੋਸਤਾਨ ਦੀ ਆਜ਼ਾਦੀ ਲਈ, ਜ਼ੁਲਮ ਤੇ ਜ਼ਬਰ ਨੂੰ ਸਹਿੰਦਿਆਂ ਹੋਇਆਂ, ਤੋਪਾਂ ਅੱਗੇ ਹਿੱਕਾਂ ਡਾਹੀਆਂ ਸਨ ਅਤੇ ਫਾਂਸੀ ਦੇ ਰੱਸੇ ਹੱਸ ਹੱਸ ਕੇ ਗਲਾਂ ਵਿਚ ਪਾਏ ਸਨ। ਇਨ੍ਹਾਂ ਸ਼ਹੀਦਾਂ ਅਤੇ ਹੋਰ ਭਾਰਤੀਆਂ ਨੂੰ ਦੇਸ਼ ਭਗਤੀ, ਸੁਦੇਸ਼ੀ, ਅਹਿੰਸਾ ਅਤੇ ਕੁਰਬਾਣੀ ਦੀ ਸਿਖਿਆ ਦੇਣ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਸਨ। ਉਹਨਾਂ ਨੇ ਜਦ ਭਾਰਤ ਵਿੱਚ ਯੂਨੀਅਨ ਜੈਕ ਝੂਲਦਾ ਵੇਖਿਆ ਤਾਂ ਦੇਸ਼ ਦੀ ਆਜ਼ਾਦੀ ਲਈ ਤੜਪ ਰੱਖਣ ਵਾਲੇ ਦਸ ਲੱਖ ਲੋਕਾਂ ਦੀ ਜਮਾਤ ਖੜ੍ਹੀ ਕਰ ਦਿੱਤੀ। ਇਹ ਜਮਾਤ ਸੱਚ ਸੁੱਚ, ਸੰਜਮ ਸਦਾਚਾਰ, ਧਰਮ ਵਰਗੇ ਗੁਣਾਂ ਦੀ ਗਾਹਕ ਸੀ। ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸਮਾਂ ਪਾਕੇ ਮਹਾਤਮਾ ਗਾਂਧੀ ਨੇ ਉਹਨਾ ਦੀ ਹੀ ਸਤ, ਅਹਿੰਸਾ, ਸੁਦੇਸ਼ੀ, ਨਾਮਿਲਵਰਤਣ ਦੀ ਨੀਤੀ ਨੂੰ ਅਪਣਾ ਕੇ ਦੇਸ਼ ਭਗਤੀ ਦਾ ਘੇਰਾ ਹੋਰ ਵਸੀਹ ਕਰ ਦਿੱਤਾ। ਇਸ ਦੇ ਸਿੱਟੇ ਵਜੋਂ ਬਰਤਾਨਵੀ ਹਾਕਮ ਭਾਰਤ ਛੱਡਣ ਲਈ ਮਜਬੂਰ ਹੋ ਗਿਆ।

ਮਲੇਰਕੋਟਲਾ, ਅੰਮ੍ਰਿਤਸਰ, ਲੁਧਿਆਣਾ ਅਤੇ ਰਾਏਕੋਟ ਵਿੱਚ ਦੇਸ਼ ਦੀ ਆਜ਼ਾਦੀ ਅਤੇ ਗਊ ਗਰੀਬ ਦੀ ਰਾਖੀ ਲਈ ਸ਼ਹੀਦ ਹੋਏ ਨਾਮਧਾਰੀ ਸਿੱਖਾਂ ਦੀਆਂ ਥਾਵਾਂ ਜਨ-ਸਧਾਰਨ ਲਈ ਅਣਗੌਲੀਆਂ ਪਈਆਂ ਸਨ। ਸ੍ਰ. ਬੇਅੰਤ ਸਿੰਘ ਨੇ ਇਹਨਾਂ ਥਾਵਾਂ ਦੀ ਸੰਭਾਲ ਅਤੇ ਉਸਾਰੀ ਲਈ ਕੂਕਾ ਸ਼ਹੀਦ ਯਾਦਗਾਰੀ ਟ੍ਰਸਟ ਕਾਇਮ ਕੀਤਾ। ਜਿਸ ਦੇ ਪ੍ਰਧਾਨ ਉਹ ਆਪ ਬਣੇ ਤਾਂ ਕਿ ਇਹਨਾਂ ਥਾਵਾਂ ਦੀ ਅੰਤਰ ਰਾਸ਼ਟਰੀ ਪੱਧਰ ਤੇ ਪਛਾਣ ਕਰਾਉਣ ਲਈ ਉਹ ਆਪ ਲੁੜੀਂਦਾ ਹਿੱਸਾ ਪਾ ਸੱਕਣ ਅਤੇ ਰੀਝ ਨਾਲ ਸਮਾਰਕ ਉਸਾਰੇ ਜਾ ਸਕਣ। ਸਰਦਾਰ ਜੀ ਨੇ ਇਹ ਥਾਵਾਂ ਕੇਵਲ ਇੱਕ-ਇੱਕ ਰੁਪਏ ਵਿੱਚ ਟ੍ਰਸਟ ਨੂੰ ਦਿੱਤੀਆਂ ਅਤੇ ਉਹਨਾਂ ਦੀ ਉਸਾਰੀ ਲਈ ਮਾਇਕ ਸਹਾਇਤਾ ਦਿੱਤੀ। ਮਲੇਰਕੋਟਲੇ ਯਾਦਗਾਰ ਦਾ ਨੀਂਹ ਪੱਥਰ ਰੱਖਣ ਸਮੇਂ ਉਹਨਾਂ ਕਿਹਾ,

"ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਤਿਆਰ ਕੀਤੇ ਇਤਿਹਾਸਕ ਪ੍ਰੋਗਰਾਮ, ਨਾ ਮਿਲਵਰਤਨ, ਸ੍ਵਦੇਸ਼ੀ ਅਤੇ ਸਤਿਆਗ੍ਰਹਿ ਅਨੁਸਾਰ ਆਜ਼ਾਦੀ ਦਾ ਘੋਲ ਘੁਲਿਆ। ਜਦ ਮੈਂ ਲੋਕ ਨਿਰਮਾਣ ਵਿਭਾਗ ਦਾ ਮੰਤਰੀ ਸਾਂ ਤਾਂ ਮੈਨੂੰ ਲੁਧਿਆਣਾ ਤੋਂ ਸ੍ਰੀ ਭੈਣੀ ਸਾਹਿਬ ਵਾਲੀ ਸੜਕ ਦਾ ਨਾਂ ਸਤਿਗੁਰੂ ਰਾਮ ਸਿੰਘ ਮਾਰਗ ਰੱਖਣ ਲਈ ਕਿਹਾ ਗਿਆ। ਲੁਕ ਰੋੜੀ ਦੀ ਸੜਕ ਦਾ ਨਾਂ ਰੱਖਣਾਂ ਤਾਂ ਛੋਟੀ ਗੱਲ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਪਰਉਪਕਾਰ ਅਤੇ ਉਹਨਾਂ ਦੇ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਦੇਖਦੇ ਹੋਏ ਮੇਰਾ ਜੀਅ ਕਰਦਾ ਸੀ ਕਿ ਇਹ ਸੜਕ ਸੋਨੇ ਚਾਂਦੀ ਦੀ ਬਣੇ।"

ਸਰਦਾਰ ਜੀ ਦੀ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਪੂਰਨ ਸ਼ਰਧਾ ਸੀ। ਉਹ ਕਈ ਵਾਰ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਉਂਦੇ ਸਨ। ਸ੍ਰੀ ਸਤਿਗੁਰੂ ਜੀ ਚੰਡੀਗੜ੍ਹ ਦੇ ਦੌਰੇ ਸਮੇਂ ਸਰਦਾਰ ਬੇਅੰਤ ਸਿੰਘ ਹੁਰਾ ਨੂੰ ਮਿਲਣ ਦੀ

ਇੱਛਾ ਕਰਦੇ ਤਾਂ ਉਹ ਸਦਾ ਕਹਿੰਦੇ "ਸੱਚੇ ਪਾਤਸ਼ਾਹ ਜੀ ਨਾ ਆਉਣ ਮੈਂ ਉਹਨਾਂ ਦੇ ਦਰਸ਼ਨ ਕਰਨ ਆਪ ਆਵਾਂਗਾ। ਦਸੋ ਉਹ ਕਿਥੇ ਠਹਿਰੇ ਹਨ?"

ਇੱਕ ਵਾਰੀ ਸ੍ਰੀ ਭੈਣੀ ਸਾਹਿਬ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਹਨਾਂ ਨੂੰ ਪਿੰਡ ਦੀ ਵਿਸ਼ੇਸ਼ਤਾ ਲਈ ਕੁਝ ਕਰਨ ਲਈ ਕਿਹਾ ਗਿਆ, ਆਪ ਨੇ ਉਦੋਂ ਹੀ ਸੰਗਤ ਵਿੱਚ ਐਲਾਨ ਕੀਤਾ " ਭਾਰਤ ਦੀ ਆਜ਼ਾਦੀ ਲਈ ਸੰਘਰਸ਼ ਦਾ ਆਰੰਭ ਸਭ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਤੋਂ ਹੋਇਆ। ਪੂਰੇ ਦੇਸ਼ ਵਿੱਚ ਇਹ ਪਿੰਡ ਸਰਵੁਚ ਮਹੱਤਤਾ ਰੱਖਦਾ ਹੈ। ਇਸ ਪਿੰਡ ਦੀ ਵਿਸ਼ੇਸ਼ਤਾ ਲਈ ਕੁਝ ਹੋਣਾ ਚਾਹੀਦਾ ਹੈ। ਸੱਚੇ ਪਾਤਸ਼ਾਹ ਜੀ ! ਆਪ ਜੀ ਦਾ ਹੁਕਮ ਚਾਹੀਦਾ ਹੈ। ਐਸੇ ਸ਼ੁਭ ਕੰਮ ਲਈ ਮੈਨੂੰ ਵਿਚਾਰ ਦੀ ਲੋੜ ਨਹੀਂ। ਜੋ ਹੁਕਮ ਹੈ ਦੱਸੋ ਮੈਂ ਕਰਾਂਗਾ।"

ਲੁਧਿਆਣੇ ਸ਼ਹੀਦੀ ਸਮਾਗਮ ਸਮੇਂ ਉਹਨਾਂ ਕਿਹਾ ਕਿ ਅਜ਼ਾਦੀ ਦੀ ਸ਼ਮ੍ਹਾ ਉੱਤੇ ਜਲੇ ਪਰਵਾਨਿਆਂ ਦੀ ਯਾਦ ਕਾਇਮ ਕਰਨ ਤੋਂ ਚੰਗੀ ਗੱਲ ਕੋਈ ਹੋਰ ਨਹੀਂ ਹੋ ਸਕਦੀ ਕਿਉਂਕਿ ਸ਼ਹੀਦਾਂ ਦੇ ਡੁਲ੍ਹੇ ਖ਼ੂਨ ਨੇ ਅੰਗਰੇਜ਼ ਦੀ ਕਬਰ ਪੁੱਟੀ ਸੀ।

੩੧ ਅਗਸਤ ੧੯੯੫ ਨੂੰ ਸ੍ਰ. ਬੇਅੰਤ ਸਿੰਘ ਦੇ ਬੰਬ ਧਮਾਕੇ ਨਾਲ ਸ਼ਹੀਦ ਹੋਣ ਵਾਲਾ ਨੁਕਸਾਨ ਕਿਸੇ ਇਕ ਵਿਅਕਤੀ, ਇਕ ਪਰਵਾਰ, ਇਕ ਫਿਰਕੇ, ਇੱਕ ਪ੍ਰਾਂਤ ਦਾ ਨੁਕਸਾਨ ਨਹੀਂ ਸੀ ਸਗੋਂ ਇਸ ਨੁਕਸਾਨ ਨੂੰ ਭਾਰਤ ਦੇ ਰਾਸ਼ਟਰਪਤੀ ਤੋਂ ਲੈਕੇ ਹਿੰਦੁਸਤਾਨ ਦੀਆਂ ਵੱਖ ਵੱਖ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਸੰਸਥਾਵਾਂ ਦੇ ਆਗੂਆਂ ਨੇ ਆਪਣਾ ਨੁਕਸਾਨ ਸਮਝਿਆ। ਨਾਮਧਾਰੀ ਦਰਬਾਰ ਤੇ ਸੰਗਤ ਨੇ ਇਸ ਸਮੇਂ ਦੇਸ਼ ਤੇ ਵਿਦੇਸਾਂ ਵਿਚੋਂ ਫੈਕਸ ਜਾਂ ਟੈਲੀਫੋਨ ਰਾਹੀਂ ਸ਼ੋਕ ਸੁਨੇਹੇ ਭੇਜ ਕੇ ਉਹਨਾਂ ਦੇ ਘਰ, ਪਰਵਾਰ ਅਤੇ ਦੇਸ਼ ਨਾਲ ਆਪਣੀ ਦੁਖ ਦੀ ਸਾਂਝ ਪ੍ਰਗਟ ਕੀਤੀ ਹੈ। ਸ੍ਰ. ਹਰਚਰਨ ਸਿੰਘ ਬਰਾੜ ਮੁੱਖ ਮੰਤਰੀ ਪੰਜਾਬ ਦਾ ਸ੍ਰ. ਬੇਅੰਤ ਸਿੰਘ ਜੀ ਦੇ ਭੋਗ ਸਮੇਂ ਬੜੇ ਸਪਸ਼ਟ ਸ਼ਬਦਾਂ ਵਿਚ ਵਿਸ਼ਵਾਸ ਦਿਵਾਉਣਾ ਕਿ ਉਹ ਸ੍ਰ. ਬੇਅੰਤ ਸਿੰਘ ਦੇ ਅਧੂਰੇ ਕੰਮਾਂ ਨੂੰ ਪੂਰਾ ਕਰਨਗੇ, ਪੰਜਾਬ ਵਾਸੀਆਂ ਹੀ ਨਹੀਂ ਸਭਨਾਂ ਵਾਸਤੇ ਅੱਲੇ ਜ਼ਖ਼ਮਾਂ ਦੀ ਮਰਹਮ ਪੱਟੀ ਕਰਨ ਵਾਲੀ ਗੱਲ ਹੈ। ਸ੍ਰ. ਬੇਅੰਤ ਸਿੰਘ ਜਿਹੇ ਮਰਦੇ-ਕਾਮਲ ਦੁਨੀਆਂ ਤੇ ਵਾਰ ਵਾਰ ਨਹੀਂ ਆਉਂਦੇ ਅਤੇ ਸ੍ਰ. ਬੇਅੰਤ ਸਿੰਘ ਦੀ ਕੀਰਤੀ ਉਹਨਾਂ ਨੂੰ ਇਸ ਦੁਨੀਆਂ ਤੇ ਹਮੇਸ਼ਾਂ ਲਈ ਯਾਦ ਰੱਖਣ ਜੋਗਾ ਕਰ ਗਈ ਹੈ।





## ਸ਼ੋਕ ਸੁਨੇਹਿਆਂ ਵਿਚੋਂ

- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਉਹਨਾਂ ਦੀ ਅਥਾਹ ਸ਼ਰਧਾ ਸੀ। ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਅਕਸਰ ਜਾਇਆ ਕਰਦੇ ਸਨ।

  ਹਿਰਦੇ ਵੇਦਕ ਦੁਖਦਾਇਕ ਸਮਾਂ ਉਦੋਂ ਅਸਹਿ ਬਣ ਗਿਆ ਜਦੋਂ ਪੰਜਾਬ ਵਿੱਚ ਅਮਨ ਚੈਨ ਕਰਨ ਵਾਲੇ, ਇਸ ਦਾ ਰੁਕਿਆ ਵਿਕਾਸ ਅੱਗੇ ਤੋਰਨ ਵਾਲੇ ਅਤੇ ਸ਼ਹੀਦਾਂ ਪ੍ਰਤੀ ਸ਼ਰਧਾ ਭਾਵਨਾ ਰੱਖਣ ਵਾਲੇ ਸ੍ਰ: ਬੇਅੰਤ ਸਿੰਘ, ਅਮਨ, ਸ਼ਾਂਤੀ ਦੇ ਵਿਰੋਧੀ ਵਿਅਕਤੀਆਂ ਦੀ ਮਾਰੂ ਯੋਜਨਾ ਕਰਕੇ ਕੁਰਬਾਨੀ ਦੇ ਗਏ।

  ***–ਹਰਵਿੰਦਰ ਸਿੰਘ ਹੰਸਪਾਲ, ਜਨਰਲ ਸਕੱਤਰ, ਨਾਮਧਾਰੀ ਦਰਬਾਰ।***

- ਆਪ ਨੇ ਸਭ ਤੋਂ ਪਹਿਲਾਂ ਆਜ਼ਾਦੀ ਦਾ ਬਿਗਲ ਵਜਾਉਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖਾਂ ਦੇ ਇਤਿਹਾਸ ਨੂੰ ਉਜਾਗਰ ਕਰਨ ਲਈ ਕੰਮ ਸ਼ੁਰੂ ਕੀਤੇ।– ***ਜਸਵਿੰਦਰ ਸਿੰਘ ਭਮਰਾ, ਨਾਮਧਾਰੀ ਸੰਗਤ ਜਰਮਨ।***

  ਸ੍ਰ: ਬੇਅੰਤ ਸਿੰਘ ਜੀ ਨੇ ਭਾਰਤ ਤੇ ਖਾਸ ਕਰਕੇ ਪੰਜਾਬ ਵਾਸਤੇ ਬਹੁਤ ਸਲਾਘਾਯੋਗ ਕੰਮ ਕੀਤਾ ਹੈ। ਇਸ ਸਦਮੇ ਤੇ ਦੁਖ ਦੀ ਘੜੀ ਸਮੇਂ ਨਾਮਧਾਰੀ ਸੰਗਤ ਅਤੇ ਪ੍ਰਬੰਧਕ ਕਮੇਟੀ ਪਰਵਾਰ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦੀ ਹੈ। ***– ਸੂਬਾ ਰੇਸ਼ਮ ਸਿੰਘ, ਨਾਮਧਾਰੀ ਸੰਗਤ ਕਨੇਡਾ।***

- ਆਪ ਨੇ ਤਨ, ਮਨ, ਧਨ ਨਾਲ ਪੰਜਾਬ ਦੀ ਸੇਵਾ ਕੀਤੀ। ਪੰਜਾਬ ਦੇ ਵਿਗੜੇ ਮਾਹੌਲ ਨੂੰ ਆਪਣੀ ਸੁਲਝੀ ਨੀਤੀ ਅਤੇ ਸਿਆਣਪ ਨਾਲ ਕਾਬੂ ਕੀਤਾ ਅਤੇ ਪੰਜਾਬ ਨੂੰ ਫੇਰ ਖੁਸ਼ਹਾਲ ਬਣਾਇਆ। ਦੇਸ਼ ਭਗਤ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਈਆਂ। ***– ਅਵਤਾਰ ਸਿੰਘ ਗੋਰੋਵਾਰ, ਸਕੱਤਰ, ਨਾਮਧਾਰੀ ਸੰਗਤ ਬੈਂਕਾਕ।***

- ਆਪ ਨੇ ਆਪਣੇ ਸਾਢੇ ਤਿੰਨ ਕੁ ਸਾਲ ਦੇ ਸ਼ਾਸਨਕਾਲ ਦੌਰਾਨ ਇਕ ਪੂਰੇ ਯੁਗ ਦੇ ਸਮਾਨ ਕਾਰਜ ਕਰਕੇ ਸਫਲਤਾ ਪ੍ਰਾਪਤ ਕੀਤੀ ਅਤੇ ਯੁਗ ਪੁਰਸ਼ ਕਹਿਲਾਏ। ਆਪ ਨੇ ਅਨੇਕਾਂ ਸ਼ਹੀਦੀ ਸਮਾਰਕਾਂ ਲਈ ਥਾਵਾਂ ਦੇ ਕੇ ਨਾਮਣਾ ਖੱਟਿਆ।

  ***– ਸਾਧਾ ਸਿੰਘ ਪ੍ਰਬੰਧਕ, ਦਿੱਲੀ।***

- He had a real vision to bring peace in Punjab and he tried everything he could to bring it to life and fulfil this promise. He was a man of great ability and he mixed courage with gentleness. He was always mentioned in the columns of Satjug for the work he has done for Namdhari Darbar.

  ***- R.S. Chana, President, Namdhari Sangat U.K.***

- His loss is not punjab's alone but the whole country's as leaders of his quality are rare indeed. His name will always be remembered in the annals of Indian history as a true son and great patriot.

  ***- Suba Sohan Singh, Suba Satnam Singh, Namdhari Sangat of East Africa, Nairobi***